





ੴ ਸਤਿਗੁਰੂ ਪ੍ਰਸਾਦਿ
ਸਰਬੱਤ ਖਾਲਸਾ
੧੦ ਨਵੰਬਰ ੨੦੧੫

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

<u>ਮਤਾ ੧:</u>

ਅੱਜ ਦਾ ਸਰਬੱਤ ਖਾਲਸਾ ਮੌਜੂਦਾ ਤਖਤਾਂ ਦੇ ਜੱਥੇਦਾਰਾਂ ਗਿਆਨੀ ਗੁਰਬਚਨ ਸਿੰਘ, ਗਿਆਨੀ ਮੱਲ ਸਿੰਘ, ਗਿਆਨੀ ਇਕਬਾਲ ਸਿੰਘ ਅਤੇ ਗਿਆਨੀ ਗੁਰਮੁੱਖ ਸਿੰਘ ਨੂੰ ਸੇਵਾ ਤੋਂ ਮੁਕਤ ਕਰਦਾ ਹੈ ਕਿਉਕਿ ਇਹ ਸਿੰਘ ਤਖਤ ਸਾਹਿਬਾਨਾਂ ਦੀ ਮਾਣ ਮਰਿਯਾਦਾ ਨੂੰ ਕਾਇਮ ਨਹੀ ਰਖ ਸਕੇ। ਆਪਣੀਆਂ ਨਿਜੀ ਗਰਜਾ, ਦੁਨਿਆਵੀ ਸਵਾਰਥਾਂ ਅਤੇ ਰਾਜਨੀਤਕ ਲਾਲਚਾਂ ਕਾਰਣ ਸਰਵ-ਉਚ ਸੰਸਥਾ ਦੀ ਮੌਲਿਕ ਅਜਾਦ ਹਸਤੀ ਨੂੰ ਪਤਲਾ ਕਰਨ ਜਾਂ ਖਤਮ ਕਰਨ ਲਈ ਲੰਮੇ ਸਮੇਂ ਤੋ ਲਗੀਆਂ ਰਾਜਨੀਤਕ ਸ਼ਕਤੀਆਂ ਅੱਗੇ ਇਹਨਾਂ ਆਤਮ ਸਮਰਪਣ ਕਰ ਦਿਤਾ ਸੀ। ਸਿਰਸਾ ਦੇ ਸੌਦਾ ਸਾਧ ਸਬੰਧੀ ਲਿਆ ਫੈਸਲਾ ਇਨਾਂ ਘਟਨਾਵਾਂ ਦਾ ਸਿਖਰ ਸੀ।

ਅਤੇ ਸਰਬੱਤ ਖਾਲਸਾ ਅੱਜ ਕਾਰਜਕਾਰੀ ਜੱਥੇਦਾਰਾਂ ਦੀ ਨਿਯੁਕਤੀ ਕਰਦਾ ਹੈ। ਭਾਈ ਜਗਤਾਰ ਸਿੰਘ ਹਵਾਰਾ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਭਾਈ ਅਮਰੀਕ ਸਿੰਘ ਅਜਨਾਲਾ ਜੱਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ, ਭਾਈ ਬਲਜੀਤ ਸਿੰਘ ਦਾਦੂਵਾਲ ਜੱਥੇਦਾਰ ਤਖਤ ਸ੍ਰੀ ਦਮਦਮਾ ਸਾਹਿਬ।

<u>ਮਤਾ ੨:</u>

ਅੱਜ ਦਾ ਸਰਬੱਤ ਖਾਲਸਾ ਸਿਖਾਂ ਦੀ ਮਹਾਨ ਸੰਸਥਾ ਸ੍ਰੀ ਅਕਾਲ ਤਖਤ ਸਾਹਿਬ ਦੀ ਸਰਵਉਚਤਾ, ਖੁਦਮੁਖਤਿਆਰੀ ਅਤੇ ਸਿਧਾਂਤ ਨੂੰ ਲਾਏ ਜਾ ਰਹੇ ਖੋਰੇ ਨੂੰ ਰੋਕਣ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਪ੍ਰਭੂਸਤਾ ਨੂੰ ਕਾਇਮ ਕਰਨ ਲਈ ਗੰਭੀਰ ਯਤਨ ਕਰਨ ਦਾ ਐਲਾਨ ਕਰਦਾ ਹੈ।

ਇਸ ਲਈ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਤੇ ਹੋਰ ਤਖਤਾਂ ਦੇ ਜੱਥੇਦਾਰਾਂ ਦੀ ਨਿਯੁਕਤੀ ਅਤੇ ਸੇਵਾ ਮੁਕਤੀ ਦੀ ਸਮੁਚੀ ਕਾਰਜ ਪ੍ਰਣਾਲੀ ਨੂੰ ਨੀਅਤ ਕਰਨ ਲਈ ਇਕ ਸੁਚੱਜਾ, ਨਿਰਪੱਖ ਤੇ ਪਾਰਦਰਸ਼ੀ ਵਿਧੀ ਵਿਧਾਨ ਬਣਾਉਣ ਦੀ ਲੋੜ ਹੈ। ਇਸ ਸਬੰਧੀ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਨਾਮਜਦ ਦੇਸ਼ ਵਿਦੇਸ਼ਾਂ ਦੇ ਸਿੱਖ ਨੁਮਾਇੰਦਿਆਂ ਨੂੰ ਸ਼ਾਮਿਲ ਕਰਕੇ ੩੦ ਨਵੰਬਰ ੨੦੧੫ ਤੱਕ ਸ੍ਰੀ ਅਕਾਲ ਤਖਤ ਸਾਹਿਬ ਦੇ ਖੁਦਮੁਖਤਿਆਰ ਪ੍ਰਸ਼ਾਸ਼ਨਿਕ ਢਾਂਚੇ ਦੇ ਖਰੜੇ ਨੂੰ ਤਿਆਰ ਕਰਨਗੇ। ਇਸ ਖਰੜੇ ਨੂੰ ਵਿਸਾਖੀ ੨੦੧੬ ਨੂੰ ਹੋਣ ਵਾਲੇ ਸਰਬੱਤ ਖਾਲਸਾ ਵਿਚ ਪ੍ਰਵਾਨਗੀ ਲਈ ਪੇਸ਼ ਕੀਤਾ ਜਾਵੇਗਾ।

ਮੀਰੀ ਅਤੇ ਪੀਰੀ ਦੇ ਖੂਬਸੂਰਤ ਸੁਮੇਲ ਨੂੰ ਰਾਜਸੀ ਹਿੱਤਾਂ ਲਈ ਵਰਤਣ ਦੀਆਂ ਸਾਰੀਆਂ ਹੱਦਾ ਬੰਨੇ ਟੁੱਟ ਗਏ ਜਦੋਂ ਪੰਜ ਸਿੰਘ ਸਾਹਿਬਾਨ ਨੇ ੨੪ ਸਤੰਬਰ ੨੦੧੫ ਨੂੰ ਸੀ.ਬੀ.ਆਈ ਵੱਲੋਂ ਕਤਲਾਂ, ਬਲਾਤਕਾਰਾਂ ਵਿੱਚ ਉਲਝੇ ਡੇਰਾ ਸਿਰਸਾ ਦੇ ਗੁਰਮੀਤ ਰਾਮ ਰਹੀਮ ਨੂੰ ਬਿਨਾ ਮੰਗੇ ਅਤੇ ਬਿਨਾ ਪੇਸ਼ ਹੋਏ ਮੁਆਫੀ ਦੇ ਕੇ ਸ੍ਰੀ ਅਕਾਲ ਤਖਤ ਸਾਹਿਬ ਦੀ ਮਾਣ-ਮਰਿਯਾਦਾ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ ਕੀਤੀ ਗਈ।







## ਮਤਾ ੩:

ਸਰਬੱਤ ਖਾਲਸਾ ਕਵੰਰਪਾਲ ਸਿੰਘ ਗਿਲ (ਕੇ.ਪੀ.ਐਸ ਗਿੱਲ) ਅਤੇ ਕੁਲਦੀਪ ਸਿੰਘ ਬਰਾੜ ਨੂੰ ਸਿੱਖ ਨਸਲਕੁਸ਼ੀ ਲਈ ਦੋਸ਼ੀ ਸਮਝਦੇ ਹੋਏ ਤਨਖਾਈਆ ਕਰਾਰ ਦਿੱਤਾ ਜਾਂਦਾ ਹੈ। ਉਹਨਾਂ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਆਪਣੇ ਦੋਸ਼ਾਂ ਸਬੰਧੀ ੩੦ ਨਵੰਬਰ ੨੦੧੫ ਤੱਕ ਸ੍ਰੀ ਅਕਾਲ ਤਖਤ ਸਾਹਿਬ ਅਗੇ ਪੇਸ਼ ਹੋ ਕੇ ਆਪਣੀ ਸਫਾਈ ਦੇਣ।

## ਮਤਾ ੪:

ਸਰਬੱਤ ਖਾਲਸਾ ਪ੍ਰਕਾਸ਼ ਸਿੰਘ ਬਾਦਲ ਤੋਂ ਫਖਰ-ਏ-ਕੌਮ ਅਤੇ ਪੰਥ ਰਤਨ ਅਵਾਰਡ ਵਾਪਸ ਲੈਣ ਦਾ ਫੈਸਲਾ ਕਰਦਾ ਹੈ। ਅਵਤਾਰ ਸਿੰਘ ਮੱਕੜ ਤੋਂ ਸ਼੍ਰੋਮਣੀ ਸੇਵਕ ਦਾ ਖਿਤਾਬ ਵਾਪਸ ਲੈਣ ਦਾ ਫੈਸਲਾ ਕਰਦਾ ਹੈ।

ਪ੍ਰਕਾਸ਼ ਸਿੰਘ ਬਾਦਲ ਨੇ ਮੀਰੀ ਪੀਰੀ ਦੇ ਸਿਧਾਂਤ ਨੂੰ ਢਾਹ ਲਾਈ, ਕਾਤਲ ਬਲਾਤਕਾਰੀ ਗੁਰਮੀਤ ਰਾਮ ਰਹੀਮ ਨੂੰ ਮੁਆਫੀ ਲਈ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੂੰ ਹੁਕਮ ਜਾਰੀ ਕੀਤਾ, ਸ੍ਰੀ ਅਕਾਲ ਤਖਤ ਸਾਹਿਬ ਦੀ ਮਹਾਨ ਸੰਸਥਾ ਦੇ ਸਨਮਾਨ ਨੂੰ ਘਟਾਉਣ ਦੀ ਕਾਰਵਾਈ ਕੀਤੀ। ਸ੍ਰੀ ਅਕਾਲ ਤਖਤ ਸਾਹਿਬ ਦੀ ਮਹਾਨ ਸੰਸਥਾ ਨੂੰ ਆਪਣੇ ਸਵਾਰਥ ਹਿੱਤਾ ਲਈ ਵਰਤਿਆ। ਬਤੌਰ ਸ਼੍ਰੋਮਣੀ ਅਕਾਲੀ ਦੱਲ ਦੇ ਸ੍ਰੂਪਰਸਤ, ਅਕਾਲੀ ਦਲ ਦਾ ਮੌਲਿਕ ਸਰੂਪ ਖਤਮ ਕਰਕੇ ਵਪਾਰਕ ਅਤੇ ਪਰਿਵਾਰਕ ਦੱਲ ਬਣਾਇਆ, ਸ਼੍ਰੋਮਣੀ ਕਮੇਟੀ ਦੇ ਵਕਾਰ ਨੂੰ ਢਾਹ ਲਾਈ, ਬਤੋਰ ਮੁਖ ਮੰਤਰੀ ਪੰਜਾਬ ਨੂੰ ਰੇਤਾ, ਬੱਜਰੀ, ਮੀਡੀਆ, ਟਰਾਂਸਪੋਰਟ ਮਾਫੀਆ, ਕੇਬਲ ਮਾਫੀਆ, ਸ਼ਰਾਬ ਮਾਫੀਆ ਦੇ ਹਵਾਲੇ ਕੀਤਾ। ਕਾਨੂੰਨ ਦਾ ਰਾਜ ਖਤਮ ਕੀਤਾ। ਸਰਕਾਰ ਨੂੰ ਈਸਟ ਇੰਡੀਆ ਕੰਪਨੀ ਵਾਂਗ ਫਲਾਇਆ। ਭ੍ਰਿਸਟਾਚਾਰ ਦਾ ਬੋਲਬਾਲਾ ਕੀਤਾ। ਭ੍ਰਿਸਟਾਚਾਰ ਕਾਰਣ ਕਿਸਾਨਾਂ ਦੀਆਂ ਫਸਲਾ ਤਬਾਹ ਕੀਤੀਆਂ। ਧਾਰਮਿਕ ਮਹਾਂਪੁਰਖਾਂ ਅਤੇ ਸ਼ਾਂਤਮਈ ਸੰਗਤਾਂ ਉਪਰ ਗੋਲੀਆਂ ਚਲਾਕੇ ਸਿੰਘਾਂ ਨੂੰ ਸ਼ਹੀਦ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇ-ਅਦਬੀ ਵਾਲੇ ਦੋਸ਼ੀਆਂ ਨੂੰ ਗ੍ਰਿਫਤਾਰ ਨਹੀਂ ਕੀਤਾ ਸਗੋਂ ਅੰਮ੍ਰਿਤਧਾਰੀ ਸਿੰਘਾਂ ਉਪਰ ਝੂਠਾ ਕੇਸ ਬਣਾਕੇ ਅਸਲ ਦੋਸ਼ੀਆ ਨੂੰ ਬਚਾਉਣ ਲਈ ਯਤਨ ਕੀਤਾ। ਇਸ ਲਈ ਪ੍ਰਕਾਸ਼ ਸਿੰਘ ਬਾਦਲ ਅਤੇ ਸੁਖਬੀਰ ਸਿੰਘ ਬਾਦਲ ਨੂੰ ਦੋਸ਼ੀ ਐਲਾਨ ਕੀਤਾ ਜਾਂਦਾਂ ਹੈ। ਇਹਨਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬੇ-ਅਦਬੀ ਕਰਨ ਵਾਲੇ ਅਸਲ ਦੋਸ਼ੀਆਂ ਨੂੰ ਬਚਾਉਣ ਲਈ ਗੁਰਸਿੱਖਾਂ ਉੱਤੇ ਝੂਠੇ ਕੇਸ ਪਾਏ।

ਅਵਤਾਰ ਸਿੰਘ ਮੱਕੜ ਦੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੇ ਤੋਰ ਤੇ ਸ਼੍ਰੋਮਣੀ ਕਮੇਟੀ ਦਾ ਵਕਾਰ ਘਟਾਇਆ ਇਸ ਲਈ ਅਵਤਾਰ ਸਿੰਘ ਮੱਕੜ ਭੀ ਦੋਸ਼ੀ ਹੈ।



## ਮਤਾ ੫:

ਸਮੂਹਿਕ ਵੀਚਾਰ ਵਿਟਾਂਦਰੇ ਅਤੇ ਸਮੂਹਿਕ ਰਾਏ ਬਣਾਉਣ ਲਈ ਸਿੱਖਾਂ ਦੀ ਸ੍ਰੀ ਅਕਾਲ ਤਖਤ ਸਾਹਿਬ ਦੀ ਛੱਤਰ-ਛਾਇਆ ਅਧੀਨ ਇਕ ਵਰਲਡ ਸਿੱਖ ਪਾਰਲੀਮੈਂਟ ਦਾ ਗਠਨ ਕਰਨ ਦਾ ਫੈਸਲਾ ਕੀਤਾ ਜਾਂਦਾ ਹੈ। ਸੰਗਠਨ ਦੇ ਗਠਨ ਨੂੰ ਪਾਰਦਰਸ਼ੀ, ਨਿਰਪੱਖ, ਭਰੋਸੇਯੋਗ ਬਣਾਉਣ ਲਈ ਵਿਧੀ ਵਿਧਾਨ ਦਾ ਖਰੜਾ ਤਿਆਰ ਕਰਨ ਲਈ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ੩੦ ਨਵੰਬਰ ੨੦੧੫ ਤਕ ਦੇਸ਼ ਵਿਦੇਸ਼ ਦੇ ਸਿੱਖਾਂ ਦੀ ਸਾਂਝੀ ਕਮੇਟੀ ਦਾ ਐਲਾਨ ਕਰਨਗੇ। ਇਸ ਖਰੜੇ ਨੂੰ ਵਿਸਾਖੀ ੨੦੧੬ ਨੂੰ ਹੋਣ ਵਾਲੇ ਸਰਬੱਤ ਖਾਲਸਾ ਵਿਚ ਪਾਸ ਕਰਨ ਲਈ ਪੇਸ਼ਕੀਤਾ ਜਾਵੇਗਾ।

Head Office: SHRI AMRITSAR SAHIB
+91 87289 64744, +91 98760 72000, +91 97797 50126, +91 94643 26428, +91 93161 59140, +91 98783 44432, +91 78140 33342 & +1 9054559999

 sarbatkhalsa2015@gmail.com  +91 98764 83861  sarbatkhalsa15  www.sarbatkhalsa2015.com  @sarbatkhalsa_15  sarbatkhalsa2015@gmail.com







## ਮਤਾ ੬:

ਸਰਬੱਤ ਖਾਲਸਾ ਸਮੂਹ ਸਿੱਖ ਸੰਗਤ, ਗ੍ਰੰਥੀ ਸਿੰਘਾਂ ਅਤੇ ਗੁਰਦੁਆਰਾ ਪ੍ਰਬੰਧਕਾਂ ਕਮੇਟੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੇਵਾ ਸੰਭਾਲ ਲਈ ਸੁਚੇਤ ਕਰਦਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇ-ਅਦਬੀ ਕਰਨ ਵਾਲੇ ਦੋਸ਼ੀਆਂ ਨੂੰ ਪੰਥਕ ਰਵਾਇਤਾਂ ਮੁਤਾਬਕ ਸਜਾ ਦੇਣ ਦਾ ਐਲਾਨ ਕਰਦਾ ਹੈ। ਪਿਛਲੇ ਕੁਝ ਮਹੀਨਿਆਂ ਵਿੱਚ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਪਰੀਆਂ ਬੇ-ਅਦਬੀ ਦੀਆਂ ਦੁਖਦਾਈ ਘਟਨਾਵਾਂ ਕਾਰਣ ਹਰ ਸਿੱਖ ਹਿਰਦਾ ਬੇ-ਹੱਦ ਦੁੱਖੀ ਹੈ ਅਤੇ ਸਰਕਾਰ ਦੇ ਮੁਜਰਮਾਨਾਂ ਚੁੱਪ ਤੇ ਦੁੱਖ ਪ੍ਰਗਟ ਕਰਦਾ ਹੈ।

## ਮਤਾ ੭:

ਅੱਜ ਦਾ ਸਰਬੱਤ ਖਾਲਸਾ ਸਰਕਾਰ ਨੂੰ ਤਾਕੀਦ ਕਰਦਾ ਹੈ ਕਿ ਜੇਲ੍ਹਾਂ ਵਿਚ ਬੰਦੀ ਸਿੱਖ ਰਾਜਸੀ ਕੈਦੀ ਜੋ ਕਿ ਸਾਡੀ ਕੌਮ ਦਾ ਸਰਮਾਇਆ ਹਨ, ਜਿਨ੍ਹਾਂ ਵਿੱਚੋਂ ਕਈ ਸਜਾਵਾਂ ਵੀ ਪੂਰੀਆਂ ਕਰ ਚੁੱਕੇ ਹਨ, ਸਭ ਨੂੰ ਤੁਰੰਤ ਬਿਨਾ ਸ਼ਰਤ ਰਿਹਾ ਕੀਤਾ ਜਾਵੇ। ਸਰਕਾਰ ਥੋਥੀਆਂ ਤੇ ਨਿਰ ਅਧਾਰ ਦਲੀਲਾਂ ਨੂੰ ਛੱਡ ਕੇ ਤੁਰੰਤ ਸਿੱਖ ਰਾਜਸੀ ਬੰਦੀਆਂ ਸਮੇਤ ਹੋਰ ਲਹਿਰਾਂ ਜਿਵੇਂ ਕਿ ਕਸ਼ਮੀਰੀ, ਨਾਗਾ, ਨਕਸਲੀ ਆਦਿ ਦੇ ਸਮੂਹ ਰਾਜਸੀ ਕੈਦੀਆਂ ਨੂੰ ਰਿਹਾ ਕਰੇ ਜਿਸ ਲਈ ਜਥੇਦਾਰ ਸੂਰਤ ਸਿੰਘ ਲੰਬੇ ਸਮੇ ਤੋਂ ਸੰਘਰਸ਼ ਕਰ ਰਹੇ ਹਨ, ਇਸ ਸੰਘਰਸ਼ ਕਾਰਣ ਹੋਣ ਵਾਲੇ ਨੁਕਸਾਨ ਦੀ ਜ਼ਿਮੇਵਾਰੀ ਸਰਕਾਰਾਂ ਦੀ ਹੋਵੇਗੀ।

## ਮਤਾ ੮:

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਸਿੱਖ ਪਾਰਲੀਮੈਂਟ) ਦੀ ਤੁਰੰਤ ਚੋਣ ਕਰਵਾਕੇ ਇਸ ਦੀ ਜਮਹੂਰੀਅਤ ਬਹਾਲ ਕੀਤੀ ਜਾਵੇ। ਇਸ ਨੂੰ ਪਿਛਲੇ ਕਈ ਸਾਲਾਂ ਤੋਂ ਭੰਗ ਕੀਤਾ ਹੋਇਆ ਹੈ ਜੋ ਕਿ ਜਮਹੂਰੀਅਤ ਪਸੰਦ ਸਿਖਾਂ ਨਾਲ ਇਕ ਅਸਹਿਨਸ਼ੀਲ ਵਤੀਰਾ ਹੈ।

## ਮਤਾ ੯:

ਸਰਬੱਤ ਖਾਲਸਾ ਆਦੇਸ਼ ਕਰਦਾ ਹੈ ਕਿ ਚਲ ਰਹੇ ਅਜਾਦੀ ਦੇ ਸੰਘਰਸ਼ ਦੌਰਾਨ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਖੁਦਮੁਖਤਿਆਰੀ ਦੀ ਬਹਾਲੀ ਤਕ ਸਿੱਖਾਂ ਦੇ ਅੰਦਰੂਨੀ ਵਖਰੇਵੇਂ ਵਾਲੇ ਧਾਰਮਿਕ ਮੁੱਦੇਆਂ ਨੂੰ ਨਾ ਉਠਾਇਆ ਜਾਵੇ।

## ਮਤਾ ੧੦:

ਸਰਬੱਤ ਖਾਲਸਾ ਸਿੱਖਾਂ ਦੇ ਵਖਰੇ ਕੈਲੰਡਰ ਦੀ ਲੋੜ ਮਹਿਸੂਸ ਕਰਦਾ ਹੈ ਅਤੇ ਸਰਵ-ਪ੍ਰਵਾਨਤ ਕੈਲੰਡਰ ਲਈ ਯਤਨ ਕੀਤੇ ਜਾਣਗੇ।

## ਮਤਾ ੧੧:

ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਦੀਦਾਰੇ, ਹਰ ਇਕ ਸਿੱਖ ਦਾ ਜਨਮ-ਸਿਧ ਅਧਿਕਾਰ ਹੈ। ਸ੍ਰੀ ਹਰਿਮੰਦਰ ਸਾਹਿਬ ਕੰਪਲੈਕਸ ਨੂੰ ਵੈਟੀਕਨ ਸਿਟੀ ਵਰਗੇ ਸਥਾਨ ਦਾ ਦਰਜਾ ਦਿੱਤਾ ਜਾਵੇ। ਸ੍ਰੀ ਹਰਿਮੰਦਰ ਸਾਹਿਬ ਕੰਪਲੈਕਸ ਵਿਚ ਕਿਸੇ ਵੀ ਦੇਸ਼ ਦਾ ਕਨੂਨ ਲਾਗੂ ਨਹੀ ਹੋਵੇਗਾ।

Head Office: SHRI AMRITSAR SAHIB
+91 87289 64744, +91 98760 72000, +91 97797 50126, +91 94643 26428, +91 93161 59140, +91 98783 44432, +91 78140 33342 & +1 9054559999

 sarbatkhalsa2015@gmail.com  +91 98764 83861  sarbatkhalsa15  www.sarbatkhalsa2015.com  @sarbatkhalsa_15  sarbatkhalsa2015@gmail.com







## ਮਤਾ ੧੨:

ਅੱਜ ਦਾ ਸਰਬੱਤ ਖਾਲਸਾ ੨੬ ਜਨਵਰੀ ੧੯੮੬ ਨੂੰ ਹੋਏ ਸਰਬੱਤ ਖਾਲਸੇ ਦੇ ਮਤਿਆਂ ਨਾਲ ਪੂਰੀ ਤਰਾਂ ਵਚਨ ਬਧਤਾ ਪ੍ਰਗਟ ਕਰਦਾ ਹੈ।

## ਮਤਾ ੧੩:




ਸਰਬੱਤ ਖਾਲਸਾ ਜਾਂਤਾਂ ਤੇ ਅਧਾਰਤ ਬਣੇ ਗੁਰਦੁਆਰੇ ਅਤੇ ਸ਼ਮਸ਼ਾਨਘਾਟ ਖਤਮ ਕਰਨ ਲਈ ਉਪਰਾਲੇ ਕਰਨ ਦਾ ਸੱਦਾ ਦੇਂਦਾ ਹੈ।

ਸਿੱਖ ਕੌਮ ਵਿੱਚ ਆਈਆਂ ਧਾਰਮਿਕ, ਸਮਾਜਿਕ, ਰਾਜਨੀਤਕ ਅਤੇ ਸਭਿਆਚਾਰਕ ਕਮਜੋਰੀਆਂ ਨੂੰ ਦੂਰ ਕਰਣ ਲਈ ਸਿੱਖ ਸੰਗਤ ਨੂੰ ਸੁਚੇਤ ਯਤਨ ਕਰਨ ਦਾ ਸੱਦਾ ਦਿੱਤਾ ਜਾਂਦਾ ਹੈ। ਫਜੂਲ ਖਰਚੀਆਂ, ਲੋੜ ਤੋਂ ਵੱਧ ਦਿਖਾਵਾ, ਕੁਦਰਤ ਨਾਲ ਛੇੜਛਾੜ, ਜਾਤ-ਪਾਤ ਦੀ ਬੁਰਾਈ, ਵਾਤਾਵਰਨ ਦੀ ਰਾਖੀ ਲਈ ਸੁਚੇਤ ਯਤਨਾਂ ਦੀ ਲੋੜ ਹੈ।







10 November 2015
Sarbat Khalsa, Sri Amritsar Jio, Panjab

[An English brief on resolutions adopted by the Sarbat Khalsa]

*Vahiguru ji ka Khalsa, Vahiguru ji ki Fateh!*

Sarbat Khalsa's purpose is to strengthen all Sikhs institutions and traditions. We acknowledge the process had several limitations, we will work towards fully diverse and inclusive participation for the next Sarbat Khalsa.

Infused with the fragrance of Gurbani, the mystical body of Sarbat Khalsa met today with unconditional allegiance to the Guru Granth Sahib, an infinite source of wisdom for all. In the spirit of consensus-based decision making capturing the political will of the Sikh Nation, Sarbat Khalsa invokes the leadership of Guru Granth Sahib and Guru Khalsa Panth, and:

1. Absolves the four current Jathedars from their duties: Giani Gurbachan Singh, Giani Mall Singh, Giani Gurmukhi Singh, Giani Iqbal Singh. Appoints the following interim Jathedars till Vasiakhi 2016 as follows: Bhai Jagtar Singh Hawara Jathedar (Sri Akal Takhat Sahib), Bhai Amrik Singh Ajnala Jathedar (Sri Kesgarh Sahib) and Bhai Baljit Singh Daduwal Jathedar (Sri Damdama Sahib)

2. Reaffirms Akal Takhat Sahib is guru-gifted sovereign Sikh institution which must become fully independent again. A draft committee is to be constituted comprising of Sikhs both from the Homeland and the Diaspora by 30 Nov 2015 to report on Akal Takhat Sahib system which includes Sarbat Khalsa and Jathedars governance and process. Plan to be adopted by Vaisakhi 2016 when the next Sarbat Khalsa is to be held.

3. Declares Kanwar Pal Singh Gill and Kuldip Singh Brar *tankhaiya* (chastised) for anti-Sikh genocidal campaigns and summons them at Akal Takhat Sahib to present themselves by 30 Nov 2015.

4. Finds Prakash Singh Badal, Sukhbir Singh Badal and Avtar Singh Makkar guilty of undermining and misusing the Sikh institutions of Panj Piare and Akal Takhat Sahib. Nullifies Prakash Singh Badal's Fakhar-e-Qaum and Panth Rattan and Avtar Singh Makkar's Shiromani Sewak awards.

5. Creates World Sikh Parliament to represent global Sikhs under aegis of Akal Takhat Sahib. A draft committee is to be constituted comprising of Sikhs both from the Homeland and the Diaspora by 30 Nov 2015 to report on its structure and governance. Plan to be adopted by Vaisakhi 2016.

Head Office: SHRI AMRITSAR SAHIB
+91 87289 64744, +91 98760 72000, +91 97797 50126, +91 94643 26428, +91 93161 59140, +91 98783 44432, +91 78140 33342 & +1 9054559999

 sarbatkhalsa2015@gmail.com  +91 98764 83861  sarbatkhalsa15  www.sarbatkhalsa2015.com  @sarbatkhalsa_15  sarbatkhalsa2015@gmail.com







6. Calls on all Sikhs to safeguard sanctity of Guru Granth Sahib and aptly deliver justice, in accordance with the Khalsa traditions, to those disrespecting the eternal Guru.

7. Recognizes the Sikh political prisoners as the Sikh Nation's assets. Holds the state responsible for the resultant consequences due to Jathedar Surat Singh's struggle. Demands all political prisoners of any movement in India such as Sikhs, Naxalites, Kashmiris, Nagas, and others, be released unconditionally now.

8. Revive the Shiromani Gurdwara Parbandhak Committee's democratic representation system to manage the internal Sikh affairs which have been suspended by the state over the years.

9. Orders all Sikhs to fully refrain from all internal divisive doctrinal debate until the sovereignty of Akal Takhat Sahib is fully restored.

10. Recognizes the Sikh nation must establish a unifying independent Sikh calendar.

11. Aspires for Vatican-like status for Harimandar Sahib Complex to ensure every Sikh's birthright to visit and deliberate at the Akal Takhat Sahib.

12. Reaffirms the resolutions adopted by the Sarbat Khalsa held on 26 Jan 1986.

13. Embraces the disenfranchised fellow human beings be treated with dignity and respect; appeals to stop the construction of caste-based gurdwaras and cremation grounds.

All Sikhs and Sikh institutions are to implement the aforesaid resolutions in letter and spirit.

*Vahiguru ji ka Khalsa, Vahiguru ji ki Fateh!*

Head Office: SHRI AMRITSAR SAHIB
+91 87289 64744, +91 98760 72000, +91 97797 50126, +91 94643 26428, +91 93161 59140, +91 98783 44432, +91 78140 33342 & +1 9054559999
 sarbatkhalsa2015@gmail.com  +91 98764 83861  sarbatkhalsa15  www.sarbatkhalsa2015.com  @sarbatkhalsa_15  sarbatkhalsa2015@gmail.com







ੴ ਸਤਿਗੁਰ ਪ੍ਰਸਾਦਿ
ਸਰਬੱਤ ਖਾਲਸਾ
੧੦ ਨਵੰਬਰ ੨੦੧੫

ਪੰਜਾਬ ਸਮੇਤ ਭਾਰਤ ਅਤੇ ਬਾਹਰਲੇ ਮੁਲਕਾਂ ਦੀਆਂ ਧਰਤੀਆਂ ਤੋਂ ਬੜੀ ਸ਼ਰਧਾ, ਚਾਅ 'ਤੇ ਉਤਸ਼ਾਹ ਵਿਚ ਪੁੱਜੇ ਤੇ ਇਲੈਕਟ੍ਰਾਨਿਕ ਮੀਡੀਆ ਰਾਹੀਂ ਘਰਾਂ ਤੇ ਗੁਰਦੁਆਰਿਆਂ ਵਿਚ ਬੈਠੇ ਗੁਰੂ ਪਿਆਰੇ, ਗੁਰੂ ਸਵਾਰੇ, ਉੱਜਲ ਦੀਦਾਰ ਖਾਲਸਾ ਜੀਓ, ਸ੍ਰੀ ਗੁਰੂ ਦਸ਼ਮੇਸ਼ ਪਿਤਾ ਵਲੋਂ ਬਖਸ਼ੀ ਫਤਿਹ ਪ੍ਰਵਾਨ ਕਰੋ ਜੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸ੍ਰੀ ਹਰਿਮੰਦਰ ਸਾਹਿਬ ਨੂੰ ਜਾਬਰਾਂ ਹੱਥੋ ਅਜਾਦ ਕਰਾਉਣ ਲਈ ਸ਼ਹੀਦ ਹੋਏ ਧੰਨ-ਧੰਨ ਬਾਬਾ ਦੀਪ ਸਿੰਘ ਜੀ, ਧੰਨ-ਧੰਨ ਬਾਬਾ ਨੋਧ ਸਿੰਘ ਜੀ ਅਤੇ ਹਜਾਰਾਂ ਸ਼ਹੀਦ ਹੋਏ ਸਿੰਘਾਂ ਦੇ ਪਵਿੱਤਰ ਖੂਨ ਨਾਲ ਰੰਗੀ ਹੋਈ ਧਰਤੀ ਤੇ ਨਤਮਸਤਕ ਹੋਣ ਆਏ ਕੌਮ ਦੇ ਦੁਖ ਦਰਦਾਂ ਨੂੰ ਆਪਣੇ ਹਿਰਦੇ ਵਿਚ ਸਮੋ ਕੇ ਅਥਾਹ ਜਜਬਿਆਂ ਦੇ ਸਮੁੰਦਰ ਵਿਚ ਡੁੱਬੇ ਹੋਏ ਖਾਲਸਾ ਜੀਓ ਆਪ ਅਨੇਕਾਂ ਔਕੜਾਂ ਝਲਦੇ ਹੋਏ ਅੱਜ ਇਥੇ ਪੁਜੇ ਹੋਏ ਹੋ। ਅੱਜ ਅਸੀਂ ਇਤਿਹਾਸ ਦੇ ਅਜਿਹੇ ਦੌਰ ਵਿਚ ਖੜੇ ਹੋਏ ਹਾਂ ਕਿ ਇਕ ਪਾਸੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਆਪਣੇ ਸ਼ਰੀਰ ਉਤੇ ਦਰਦ ਹੰਡਾ ਕੇ ਕੌਮ ਦੇ ਵਿਚ ਜਜਬਿਆਂ ਦਾ ਹੜ ਲੈ ਆਂਦਾ ਹੈ। ਉਥੇ ਹੀ ਬਾਹਰੀ ਦੁਸ਼ਮਣ ਤਾਕਤਾਂ ਵੀ ਸਰਗਰਮ ਹੋ ਗਈਆਂ ਹਨ ਅਤੇ ਅੱਤ ਹੋ ਗਈ ਕਿ ਮਾਨਵਤਾ ਦੇ ਰਹਿਬਰ, ਰੂਹਾਨੀਅਤ ਦਾ ਚਸ਼ਮਦੀਦ ਗਵਾਹ, ਵਾਹਿਗੁਰੂ ਦੀ ਦਰਗਾਹ ਦੇ ਸਾਹਮਣੇ ਦਾ ਨਜਾਰਾ, ਜੀਵਨ ਦੀਆਂ ਕੁੱਲ ਸਚਾਈਆ ਦਾ ਜਲਵਾ, ਮਨੁੱਖ ਨੂੰ ਰੱਬੀ ਨੂਰ ਦੇਣ ਦਾ ਇਕਰਾਰਨਾਮਾ ਅਤੇ ਖਾਲਸੇ ਦੇ ਸਦੀਵੀ ਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗਾਂ ਨੂੰ ਪਾੜ ਕੇ ਖਾਲਸੇ ਦੇ ਪਵਿੱਤਰ ਜਜਬਿਆ ਨੂੰ ਲਹੂ ਲਹਾਨ ਕੀਤਾ ਜਾ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੀਆਂ ਕਿਰਨਾ ਦਾ ਪ੍ਰਚਾਰ ਅਤੇ ਪਸਾਰ ਦੀ ਸੇਵਾ ਸਤਿਗੁਰੂ ਨੇ ਸਿੱਖਾਂ ਤੇ ਤਰਸ ਕਰਕੇ ਸਿੱਖਾਂ ਨੂੰ ਦਿੱਤੀ ਹੈ। ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸਮੁੱਚੀ ਮਾਨਵਤਾ ਲਈ ਹੈ। ਮਾਨਵਤਾ ਦੇ ਨਾਲ-ਨਾਲ ਸ੍ਰਿਸਟੀ ਦੇ ਜੀਵ ਜੰਤੂਆਂ ਅਤੇ ਬਨਸਪਤੀ ਨੂੰ ਵੀ ਠੰਡਕ ਪਹੁੰਚਾਣ ਵਾਲੇ ਹਨ। ਸ੍ਰਿਸਟੀ ਦੇ ਰਚਨਾ ਦੇ ਸਮੇ ਤੋ ਹੀ ਨੇਕੀ ਬਦੀ ਦੀ ਜੰਗ ਜਾਰੀ ਹੈ, ਬਦੀ ਦੀਆਂ ਸ਼ਕਤੀਆ ਧੁਰ ਕੀ ਬਾਣੀ ਦੇ ਪ੍ਰਕਾਸ਼ ਦੇ ਸਮੇ ਤੋ ਹੀ ਇਸਦੀਆ ਵਿਰੋਧੀ ਰਹੀਆਂ ਹਨ। ਅੱਜ ਵੀ ਜਿੱਥੇ ਬਾਹਰੀ ਸਿੱਖ-ਵਿਰੋਧੀ ਦੁਸ਼ਮਣ ਸ਼ਕਤੀਆਂ ਸਾਡੇ ਸਿਧਾਂਤ ਉੱਪਰ ਹਮਲਾਵਰ ਹਨ ਉੱਥੇ ਸਾਡੇ ਅੰਦਰੋ ਵੀ ਸਾਡੇ ਸਿਧਾਂਤ, ਸਾਡੀਆਂ ਸੰਸਥਾਵਾਂ, ਸਾਡੀਆਂ ਪ੍ਰੰਪਰਾਵਾਂ, ਸਾਡੇ ਇਤਿਹਾਸ, ਸੰਘਰਸ਼ ਦੀ ਮੂਲ ਭਾਵਨਾ ਨੂੰ ਕੁਰਾਹੇ ਪਾਉਣ ਅਤੇ ਖਤਮ ਕਰਨ ਦੇ ਰਾਹ ਤੁਰੀਆਂ ਹੋਈਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੇ ਆਗਮਨ ਦੇ ਸਮੇ ਤੋ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਪ੍ਰਲੋਕ ਗਮਨ ਤੱਕ ਕੁਰਬਾਨੀਆ ਦੇ ਇਕ ਵੱਲਖਣ ਇਤਿਹਾਸ ਅਤੇ ਸਿਧਾਂਤ ਦੀ ਸਿਰਜਣਾ ਕੀਤੀ। ਸਿੱਖ ਪੰਥ ਨੂੰ ਸਦੀਵੀ ਤੌਰ ਤੇ ਗੁਰੂ ਗ੍ਰੰਥ ਸਾਹਿਬ ਦੇ ਲੜ ਲਾ ਦਿੱਤਾ। ਮੁਗਲ ਕਾਲ ਸਮੇ ਦੀਆਂ ਲਾਸਾਨੀ ਕੁਰਬਾਨੀਆਂ ਦਾ ਇਤਿਹਾਸ, ਅੰਗਰੇਜ਼ ਕਾਲ ਸਮੇ ਦੀਆਂ ਲਾਸਾਨੀ ਕੁਬਾਨੀਆਂ ਦਾ ਇਤਿਹਾਸ ਸਾਡਾ ਹਮੇਸ਼ਾ ਰਾਹ ਰੋਸ਼ਨੌਦਾਂ ਰਹੇਗਾ। ੧੯੪੭ ਦਾ ਸਾਲ ਜਿਸ ਨੂੰ ਭਾਰਤ ਅਜਾਦੀ ਦਾ ਵਰ੍ਹਾ ਕਹਿੰਦਾ ਹੈ ਸਿੱਖ ਰੌਲੇ ਵਾਲਾ ਸਾਲ ਕਹਿੰਦੇ ਹਨ। ਮਾਨਵਤਾ ਤੇ ਇੱਕ ਬਹੁਤ ਵੱਡਾ ਦੁਖਾਂਤ ਵਾਪਰਿਆ, ਪਵਿੱਤਰ ਗੁਰਧਾਮ, ਕੀਮਤੀ ਜਾਇਦਾਦਾਂ, ਪਰਿਵਾਰ ਦੇ ਕਤਲੇਆਮ ਤੋ ਬਾਅਦ ਸਿੱਖਾਂ ਨੇ ਭਾਰਤ ਦੇ ਕੌਮੀ ਅਗੂਆਂ ਦੇ ਵਾਅਦਿਆਂ ਉੱਪਰ ਭਰੋਸਾ ਕਰਕੇ ਆਪਣੀ ਕਿਸਮਤ ਭਾਰਤ ਨਾਲ ਜੋੜੀ। ੬੮ ਸਾਲਾਂ ਦਾ ਇਹ ਇਤਿਹਾਸ ਸਾਡੇ ਲਈ ਕੌੜੇ ਤਜਰਬਿਆਂ ਅਤੇ ਦੁੱਖਾਂ ਭਰਿਆ ਰਹਿਆਂ ਹੈ।

੧੯੪੭ ਤੋਂ ਲੈ ਕਿ ੧੯੭੮ ਤੱਕ ਸਿੱਖ ਇਤਿਹਾਸ ਮੋਰਚਿਆਂ, ਕੁਰਬਾਨੀਆਂ ਅਤੇ ਵਿਤਕਰਿਆਂ ਦੇ ਵਿਰੋਧ, ਸੰਘਰਸ਼ ਦਾ ਇਤਿਹਾਸ ਹੈ। ਸਿੱਖਾਂ ਦੇ ਪਵਿੱਤਰ ਇਤਿਹਾਸਕ ਦਿਹਾੜੇ ਉੱਪਰ ਸਿੱਖਾਂ ਦੇ ਕੇਂਦਰੀ ਪਵਿੱਤਰ ਅਸਥਾਨ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਨਕਲੀ ਨਿਰੰਕਾਰੀ ਵੱਲੋਂ ਸਿੱਖ ਪ੍ਰੰਪਰਾਵਾ ਦਾ ਜਦੋਂ ਮਜਾਕ ਉਡਾਇਆ ਜਾ ਰਿਹਾ ਸੀ, ਸ਼ਾਂਤਮਈ ਢੰਗ ਨਾਲ ਰੋਸ ਪ੍ਰਗਟ ਕਰਨ ਗਏ ੧੩ ਸਿੰਘਾਂ ਦੀ ਸ਼ਹਾਦਤ ਨੇ ਵਰਤਮਾਨ ਅਜਾਦੀ ਦੇ ਸਿੱਖ ਸੰਘਰਸ਼ ਦਾ ਮੁਢ ਬੰਨਿਆ। ਉਸ ਸਮੇ ਵੀ ਪੰਜਾਬ ਦਾ ਮੁਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਹੀ ਸੀ। ਜਿਹੜਾ ਇਨਾਂ ਸ਼ਹਾਦਤਾਂ ਲਈ ਜਿਮੇਵਾਰ ਸੀ।







੧੯੮੪ ਵਿਚ ਸ੍ਰੀ ਦਰਬਾਰ ਸਾਹਿਬ ਉਪਰ ਹਮਲਾ, ਨਵੰਬਰ ੧੯੮੪ ਵਿਚ ਸਿੱਖ ਕਤਲੇਆਮ, ਹਜਾਰਾਂ ਸਿੱਖ ਨੌਜਵਾਨਾਂ ਦੇ ਝੂਠੇ ਪੁਲਿਸ ਮੁਕਾਬਲਿਆ ਵਿਚ ਸ਼ਹੀਦ ਕਰਨਾ ਭਾਰਤੀ ਲੋਕਤੰਤਰ ਦੇ ਮੱਥੇ ਉੱਪਰ ਕਾਲਾ ਦਾਗ ਹੈ। ਅੱਜ ਦਾ ਸਰਬੱਤ ਖਾਲਸਾ ਵਿਸਾਖੀ ੧੯੭੮ ਦੇ ਸ਼ਹੀਦਾਂ, ਸੰਤ ਗਿਆਨੀ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲੇ, ਸ਼ਹੀਦ ਭਾਈ ਅਮਰੀਕ ਸਿੰਘ, ਸ਼ਹੀਦ ਜਰਨਲ ਸੁਬੇਗ ਸਿੰਘ ਸਮੇਤ ਹਜਾਂਰਾਂ ਸ਼ਹੀਦ ਸਿੰਘਾਂ ਤੋਂ ਲੈ ਕੇ ਸਿੱਖਾਂ ਦੀ ਅਜਾਦੀ ਦੇ ਸੰਘਰਸ਼ ਵਿਚ ਹੁਣ ਦੇ ਸ਼ਹੀਦ ਭਾਈ ਗੁਰਜੀਤ ਸਿੰਘ ਅਤੇ ਭਾਈ ਸ਼ਹੀਦ ਕਿਸ਼ਨ ਭਗਵਾਨ ਸਿੰਘ ਨੂੰ ਸਤਿਕਾਰ ਨਾਲ ਸ਼ਰਦਾ ਦੇ ਫੁਲ ਭੇਟ ਕਰਦਾ ਹੈ ਅਤੇ ਉਨਾਂ ਦੀ ਪਵਿਤਰ ਯਾਦ ਵਿਚ ਦੋ ਮਿੰਟ ਮੂਲ ਮੰਤਰ ਦਾ ਜਾਪ ਕੀਤਾ ਜਾਂਦਾਂ ਹੈ।

ਅੱਜ ਦਾ ਸਰਬੱਤ ਖਾਲਸਾ ਐਲਾਨ ਕਰਦਾ ਹੈ ਸ਼ਹੀਦਾਂ ਦੇ ਸੁਪਨਿਆ ਨੂੰ ਸਾਕਾਰ ਕਰਨ ਲਈ ਸਿੱਖ ਰਾਜ ਦੇ ਸੰਘਰਸ਼ ਨੂੰ ਦ੍ਰਿੜਤਾ, ਏਕਤਾ ਅਤੇ ਅਨੁਸਾਸ਼ਨ ਵਿਚ ਰਹਿ ਕੇ ਜਿਤ ਤਕ ਲੜਿਆ ਜਾਵੇਗਾ।ਅਸੀ ਸਮੂਹ ਸਾਧ ਸੰਗਤ ਨੂੰ ਇਕ ਵਾਰ ਫਿਰ ਜੀ ਆਇਆਂ ਆਖਦੇ ਹੋਏ ਕਹਿੰਦੇ ਹਾਂ ਕਿ ਸਰਬੱਤ ਖਾਲਸਾ ਸੱਦਣ ਵਿਚ ਅਨੇਕਾਂ ਕਮੀਆਂ ਰਹਿ ਗਈਆ ਹੋਣਗੀਆਂ, ਜਿਨਾਂ ਨੂੰ ਵਿਸਾਖੀ ੨੦੧੬ ਦੇ ਸਰਬੱਤ ਖਾਲਸਾ ਵਿਚ ਪੂਰੀਆਂ ਕਰਨ ਦੇ ਯਤਨ ਕੀਤੇ ਜਾਣਗੇ ਅਤੇ ਅੱਜ ਦੇ ਸਰਬੱਤ ਖਾਲਸਾ ਤੋਂ ਵੱਖ ਰਹਿ ਗਏ ਸਾਡੇ ਭਰਾਂਵਾਂ ਨੂੰ ਸ਼ਾਮਲ ਕਰਨ ਦਾ ਯਤਨ ਹੋਵੇਗਾ।

ਸਰਬੱਤ ਖਾਲਸਾ ਸਮਾਗਮ ਦਾ ਉਦੇਸ਼ ਸਾਰੀਆਂ ਸੰਸਥਾਵਾਂ, ਪਰੰਪਰਾਵਾਂ ਨੂੰ ਮਜਬੂਤ ਕਰਨ ਦਾ ਹੈ। ਸਮੂਹ ਸਾਧ ਸੰਗਤ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਉਹ ਘਰਾਂ ਨੂੰ ਪਰਤਣ ਸਮੇ ਪ੍ਣ ਕਰਨ ਕਿ ਅਸੀਂ ਜਿਤ ਤਕ ਸੰਘਰਸ਼ ਜਾਰੀ ਰੱਖਾਂਗੇ, ਗੁਰੂ ਦਾ ਸੁਨੇਹਾ ਘਰ-ਘਰ ਪਹੁੰਚਾਵਾਂਗੇ, ਸ਼ਹੀਦ ਸਿੰਘ ਸਾਡੀ ਅਗਵਾਈ ਕਰ ਰਹੇ ਹਨ। ਜਿਤ ਸਾਡਾ ਇੰਤਜਾਰ ਕਰ ਰਹੀ ਹੈ। ਆਓ ਗੁਰੂ ਦਾ ਸ਼ੁਕਰਾਨਾ ਕਰੀਏ।

ਅੱਜ ਦੇ ਸਰਬੱਤ ਖਾਲਸਾ ਹੇਠ ਲਿਖੇ ਮਤੇ ਪਾਸ ਕੀਤੇ ਜਾ ਰਹੇ ਹਨ।